

ੴ ਸਤਿਗੁਰ ਪ੍ਰਸਾਦਿ ॥





# ਭਗਤ ਧੰਨਾ ਜੀ

ਸ਼੍ਰੋਮਣੀ ਭਗਤ ਧੰਨਾ ਜੀ

ਲੇਖਕ :-

ਗਿਆਨੀ ਗੁਰਨਾਮ ਸਿੰਘ ਅੰਬਾਲਵੀ

ਪ੍ਰਕਾਸ਼ਕ

ਜਥੇਦਾਰ ਬਾਬਾ ਲੱਖਾ ਸਿੰਘ ਜੀ ਅਤੇ ਬਾਬਾ ਬਲਵਿੰਦਰ ਸਿੰਘ ਜੀ

(ਕਾਰ ਸੇਵਾ ਵਾਲੇ)

ਗੁਰਦੁਆਰਾ ਅਗੰਮਗੜ੍ਹ ਸਾਹਿਬ ਬੜਗਾਂਵ, ਕੋਟਾ (ਰਾਜ.)

 ੧ੴ ਸਤਿਗੁਰ ਪ੍ਰਸਾਦਿ ॥ 

# ਭਗਤ ਧੰਨਾ ਜੀ

ਸ੍ਰੀ ਗੁਰੂਗ੍ਰੰਥ ਸਾਹਿਬ ਜੀ ਵਿੱਚ 6 ਸਤਿਗੁਰੂਸਾਹਿਬਾਨ,15 ਭਗਤਾਂ, 11 ਭੱਟਾ ਅਤੇ 4 ਗੁਰੂਘਰ ਦੇ ਨਿਕਟ ਵਰਤੀ ਸਿਖਾਂ ਦੀ ਬਾਣੀ ਦਰਜ ਹੈ। ਇਨ੍ਹਾਂ 36 ਮਹਾਂ ਪੁਰਖਾਂ ਵਿੱਚੋਂ ਭਗਤ ਧੰਨਾ ਜੀ ਵੀ ਇੱਕ ਹਨ। ਜਿਨ੍ਹਾਂ ਨੇ ਅਪਣੀ ਸੱਚੀ ਸਰਧਾ, ਪ੍ਰੇਮਾ – ਭਗਤੀ , ਅਟੁੱਟ ਵਿਸ਼ਵਾਸ਼ ਅਤੇ ਭੋਲੇ–ਭਾਉ ਦਾ ਸਦਕਾ ਪ੍ਰਭੂਪ੍ਰਾਪਤੀ ਕਰਕੇ ਪਰਮਪਦ ਦੀ ਪ੍ਰਾਪਤੀ ਕੀਤੀ। ਇਸ ਛੋਟੀ ਜਿਹੀ ਪੁਸਤਕਾ ਵਿੱਚ ਉਨ੍ਹਾਂ ਦੇ ਮਹਾਨ ਜੀਵਨ ਵਿਚੋਂ ਪ੍ਰਾਪਤ ਕੁੱਝ ਅੰਸ਼ਾਂ ਦਾ ਵਰਣਨ ਕੀਤਾ ਗਿਆ ਹੈ।

## ਭਗਤ ਧੰਨਾ ਜੀ ਦਾ ਜੀਵਨ ਬ੍ਰਿਤਾਂਤ :–

ਭਾਵੇਂ ਭਗਤ ਧੰਨਾ ਜੀ ਦੇ ਬਚਪਨ ਬਾਰੇ ਕੋਈ ਖਾਸ ਜਾਣਕਾਰੀ ਨਹੀ ਮਿਲਦੀ। ਫਿਰ ਭੀ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ ਮਹਾਨ ਕੋਸ ਅਨੁਸਾਰ ਉਹ ਰਾਜਸਥਾਨ ਦੇ ਟੌਂਕ ਜਿਲ੍ਹੇ ਵਿੱਚ ਪੈਂਦੇ, ਪਿੰਡ ਧੂਆਂ ਕਲਾਂ (ਧੂਆਨ) ਦੇ ਵਸਨੀਕ ਸਨ। ਉਨ੍ਹਾਂ ਦਾ ਜਨਮ 1416 ਈ: (੧੪੭੩ ਸੰਮਤ) ਵਿੱਚ ਇੱਕ ਜਾਟ (ਜੱਟ) ਘਰਾਣੇ ਵਿੱਚ ਹੋਇਆ।

ਪਿੰਡ ਧੂੰਆਂ ਜੈਪੁਰ ਤੋਂ ਕੋਟਾ ਰਾਸ਼ਟਰੀ ਰਾਜ ਮਾਰਗ ਉਤੇ ਆਉਂਦੇ ਸ਼ਹਿਰ ਦੇਵਲੀ ਤੋਂ 35 ਕਿਲੋ ਮੀਟਰ ਅਤੇ ਟੌਂਕ ਤੋਂ 25 ਕਿਲੋ ਮੀਟਰ ਦੀ ਦੂਰੀ ਉਤੇ ਸਥਿਤ ਕਸਬਾ ਭਰਨੀ ਤੋਂ 5 ਕਿਲੋ ਮੀਟਰ ਦੀ ਦੂਰੀ ਉੱਤੇ ਚੜ੍ਹਦੇ ਪਾਸੇ ਵੱਲ ਵਸਿਆ ਹੋਇਆ ਹੈ। ਇਹ ਇਲਾਕਾ ਰਾਜਸਥਾਨ ਵਿੱਚ ਵਹਿਣ ਵਾਲੀ ਸਭ ਤੋਂ ਲੰਬੀ ਨਦੀ "ਬਨਾਸ" (ਲੰਬਾਈ 480 ਕਿਲੋਮੀਟਰ) ਉੱਤੇ ਬਣੇ ਬੀਸਲਪੁਰ ਬੰਨ੍ਹ ਵਿੱਚੋਂ ਕੱਢੀਆਂ ਗਈਆਂ ਛੋਟੀਆਂ ਨਹਿਰਾਂ ਦੁਆਰਾ ਸਰਸਬਜ਼ ਹੈ। ਪ੍ਰਮੁੱਖ ਫਸਲਾਂ ਕਣਕ, ਸਰ੍ਹੋਂ, ਧਣੀਆਂ ਅਤੇ ਸੋਇਆਬੀਨ ਆਦਿ ਪੈਦਾ ਕੀਤੀਆਂ ਜਾਂਦੀਆਂ ਹਨ। ਮਿੱਟੀ ਦੀ ਕਿਸਮ ਕਾਲੀ ਹੈ। ਭਗਤ ਧੰਨਾ ਜੀ ਦਾ ਮੁੱਖ ਧੰਦਾ ਵੀ ਆਮ ਕਿਸਾਨਾਂ ਵਾਂਗ ਖੇਤੀਬਾੜੀ ਅਤੇ ਪਸ਼ੂ ਪਾਲਣ ਸੀ।

85678-44539
10.07.2015

ਧੰਨਾ ਜੀ ਬਚਪਨ ਤੋਂ ਹੀ ਭੋਲਾ ਸੁਭਾਅ ਅਤੇ ਦਿਲ ਵਿੱਚ ਰੱਬੀ ਪ੍ਰੇਮ ਰੱਖਦੇ ਸਨ ਅਤੇ ਧਾਰਮਿਕ ਪ੍ਰਵਿਰਤੀ ਦੇ ਮਾਲਕ ਸਨ । ਉਹ ਧਰਮੀ ਪੁਰਸ਼ਾਂ ਦੀਆਂ ਜੀਵਨ ਕਥਾਵਾਂ ਅਕਸਰ ਪਿੰਡ ਦੇ ਸਿਆਣੇ ਲੋਕਾਂ ਤੋਂ ਸੁਣਦੇ । ਉਨ੍ਹਾਂ ਨੇ ਭਗਤ ਕਬੀਰ, ਭਗਤ ਰਵਿਦਾਸ, ਭਗਤ ਸੈਣ ਅਤੇ ਭਗਤ ਨਾਮਦੇਵ ਆਦਿ ਭਗਤਾਂ ਦੇ ਜੀਵਨ ਬਾਰੇ ਕਾਫੀ ਕੁੱਝ ਸੁਣਿਆ, ਜਿਸ ਦਾ ਸਦਕਾ ਉਹਨਾਂ ਦੇ ਮਨ ਵਿੱਚ ਵੀ ਭਗਤੀ ਕਰਨ ਦਾ ਚਾਉ ਪੈਦਾ ਹੋਇਆ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭੀ ਇਕ ਸ਼ਬਦ ਉਚਾਰਣ ਕਰਕੇ ਭਗਤ ਧੰਨਾ ਜੀ ਨੂੰ ਸਿਰਪਾਉ ਰੂਪ ਵਿਚ ਬਖਸ਼ਿਆ । ਜਿਸ ਵਿਚ ਆਪਜੀ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹੋਏ ਆਸਾ ਰਾਗ ਵਿੱਚ ਇਸ ਪ੍ਰਕਾਰ ਲਿਖਦੇ ਹਨ ।

ਮਹਲਾ ੫ ॥

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ਰਹਾਉ ॥ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥ (ਰਾਗ ਆਸਾ , ਪੰਨਾ ੪੮੭)

ਇਸੇ ਚਾਉ ਅਤੇ ਰੱਬੀ ਖਿੱਚ ਦਾ ਸਦਕਾ ਉਹ ਕਾਸ਼ੀ ਦੇ ਵਸਨੀਕ ਸਵਾਮੀ ਰਾਮਾਨੰਦ ਦੇ ਚੇਲੇ ਬਣ ਗਏ ਅਤੇ ਅਰੰਭਕ ਅਵਸਥਾ ਵਿੱਚ ਸਰਗੁਣ ਸਰੂਪ ਦੀ ਉਪਾਸਨਾ ਕਰਨ ਲੱਗੇ । ਪ੍ਰਚੱਲਤ ਸਾਖੀ ਅਨੁਸਾਰ ਧੰਨਾ ਜੀ ਦੇ ਪਿੰਡ ਵਿੱਚ ਇੱਕ ਤ੍ਰਿਲੋਚਨ ਨਾਮ ਦਾ ਬ੍ਰਾਹਮਣ ਵੱਸਦਾ ਸੀ । ਉਹ ਵੀ ਸਰਗੁਣ ਦਾ ਉਪਾਸ਼ਕ ਸੀ ਜੋ ਆਪਣੇ ਨਿੱਤ ਕਰਮ ਅਨੁਸਾਰ ਹਰ ਰੋਜ਼ ਠਾਕੁਰ ( ਸਾਲਗਰਾਮ ਪੱਥਰ) ਪੂਜਾ ਕਰਿਆ ਕਰਦਾ ਸੀ । ਧੰਨਾ ਜੀ ਆਪਣੇ ਖੇਤਾਂ ਨੂੰ ਜਾਂਦੇ ਸਮੇਂ ਹਰ ਰੋਜ਼ ਉਸ ਨੂੰ ਅਕਸਰ

ਦੇਖਿਆ ਕਰਦੇ ਸਨ। ਉਸ ਨੂੰ ਵੇਖ ਕੇ ਧੰਨਾ ਜੀ ਦੇ ਮਨ ਵਿੱਚ ਵੀ ਇਸ ਵਿਧੀ ਨਾਲ ਠਾਕਰ (ਪ੍ਰਭੂ) ਪੂਜਾ ਕਰਨ ਦੀ ਇੱਛਾ ਪੈਦਾ ਹੋਈ ਅਤੇ ਧੰਨੇ ਨੇ ਪੰਡਤ ਤ੍ਰਿਲੋਚਨ ਕੋਲੋਂ ਇੱਕ ਠਾਕੁਰ ਦੀ ਮੰਗ ਕੀਤੀ। ਪਹਿਲਾਂ ਪਹਿਲ ਪੰਡਤ ਜੀ ਨੇ ਟਾਲਮਟੋਲ ਕਰਨ ਦਾ ਯਤਨ ਕੀਤਾ ਪਰ ਧੰਨੇ ਦੇ ਵਾਰ ਵਾਰ ਮੰਗਣ ਉੱਤੇ ਪੰਡਤ ਜੀ ਨੇ ਆਪਣੇ ਘਰ ਵਿੱਚ ਪਿਆ ਇੱਕ ਦੁਸੇਰੀ ਦਾ ਸਧਾਰਨ ਪੱਥਰ ਵਸਤਰ ਵਿਚ ਲਪੇਟ ਕੇ ਧੰਨੇ ਨੂੰ ਪਕੜਾ ਦਿੱਤਾ ਅਤੇ ਸਾਰੀ ਪੂਜਾ ਵਿਧੀ ਸਮਝਾ ਕੇ ਆਪਣਾ ਪਿੱਛਾ ਛੁਡਾਇਆ। ਧੰਨਾ ਠਾਕੁਰ (ਪੱਥਰ) ਨੂੰ ਪਾ ਕੇ ਬਹੁਤ ਪ੍ਰਸੰਨ ਹੋਇਆ ਅਤੇ ਆਪਣੇ ਖੂਹ ਉੱਤੇ ਲੈ ਆਇਆ। ਪੰਡਤ ਦੁਆਰਾ ਦੱਸੀ ਗਈ ਵਿਧੀ ਅਨੁਸਾਰ ਧੰਨੇ ਨੇ ਠਾਕੁਰ ਦਾ ਇਸ਼ਨਾਨ ਕਰਾਇਆ ਅਤੇ ਵਿਧੀ ਪੂਰਬਕ ਸਜਾ ਕੇ ਉਸ ਦੀ ਸੇਵਾ ਪੂਜਾ ਵਿੱਚ ਜੁਟ ਗਿਆ। ਪੂਰਨ ਸ਼ਰਧਾ ਅਤੇ ਸੱਚੀ ਭਗਤੀ ਦੁਆਰਾ ਠਾਕੁਰ ਦਾ ਜਸ ਗਾਉਣ ਲੱਗਾ। ਧੰਨੇ ਨੂੰ ਮਾਨੋ ਆਪਣੇ ਕੰਮ ਧੰਧੇ ਅਤੇ ਦੇਸ਼ ਕਾਲ ਦੀ ਸੁੱਧ ਬੁੱਧ ਵਿਸਰ ਗਈ। ਉਸ ਦਾ ਹਰ ਸਾਹ ਠਾਕੁਰ (ਪ੍ਰਭੂ) ਦੀ ਉਪਮਾ ਵਿੱਚ ਗੁਜਰ ਰਿਹਾ ਸੀ।

ਇਸੇ ਦੌਰਾਨ ਧੰਨਾ ਜੀ ਦੇ ਘਰੋਂ ਲੱਸੀ ਅਤੇ ਰੋਟੀ ਉਹਨਾਂ ਕੋਲ ਪਹੁੰਚੀ। ਧੰਨਾ ਜੀ ਪੰਡਤ ਦੁਆਰਾ ਦੱਸੀ ਗਈ ਮਰਿਆਦਾ ਅਨੁਸਾਰ ਆਪ ਛਕਣ ਤੋਂ ਪਹਿਲਾਂ ਇਹ ਭੋਜਨ ਠਾਕੁਰ (ਪ੍ਰਭੂ) ਨੂੰ ਅਰਪਣ ਕਰਕੇ, ਭੋਗ ਲਾਉਣ (ਛਕਣ ਲਈ) ਬੇਨਤੀਆਂ ਕਰਨ ਲੱਗੇ। ਭਲਾਂ ਪੱਥਰ ਨੇ ਭੋਜਨ ਕੀ ਛਕਣਾ ਸੀ। ਇਹ ਤਾਂ ਪੰਡਤ ਜੀ ਦੀ ਇੱਕ ਰਵਾਇਤੀ ਮਰਿਆਦਾ ਸੀ ਪਰ ਧੰਨਾ ਜੀ ਇਸ ਨੂੰ ਸੱਚ ਮੰਨ ਕੇ ਪ੍ਰਭੂ ਦੁਆਰਾ ਭੋਜਨ ਛਕੇ ਜਾਣ ਦਾ ਇੰਤਜ਼ਾਰ ਕਰਨ ਲੱਗੇ। ਸ਼ਾਮ ਪੈਗਈ ਠਾਕੁਰ ਨੇ ਭੋਜਨ ਨਾ ਛਕਿਆ। ਪ੍ਰਚਲਤ ਕਥਾ ਅਨੁਸਾਰ ਇਹੋ ਸਿਲਸਲਾ ਕਈ ਦਿਨਾਂ ਤੱਕ ਚੱਲਦਾ ਰਿਹਾ।

ਗੁਰੂ ਅਰਜਨ ਦੇਵ ਜੀ ਦੇ ਪਾਵਨ ਬਚਨ

"ਧੰਨੈ ਸੇਵਿਆ ਬਾਲ ਬੁਧਿ ॥"

(ਪੰਨਾ ੧੧੯੨)

ਅਨੁਸਾਰ ਠਾਕੁਰ ਦੇ ਭੋਜਨ ਨਾ ਛਕਣ ਕਾਰਨ ਧੰਨਾ ਜੀ ਆਪ ਵੀ ਭੁੱਖਣ ਭਾਣੇ ਬੱਚਿਆਂ ਵਾਂਗ ਹਰ ਰੋਜ਼ ਬੇਨਤੀਆਂ ਕਰਦੇ ਰਹੇ। ਧੰਨੇ ਦੀ ਸੱਚੀ ਸ਼ਰਧਾ, ਹੱਠ, ਵਿਸ਼ਵਾਸ ਅਤੇ ਸੱਚਾ ਪਿਆਰ ਵੇਖ ਕੇ

' ਮਿਲੈ ਪ੍ਰਤਖਿ ਗੁਸਾਇਆ ਧੰਨਾ ਵਡਭਾਗਾ ॥'

ਅਨੁਸਾਰ ਪ੍ਰਭੂਜੀ_ਉੱਥੇ ਪਰਗਟ ਹੋ ਗਏ ਅਤੇ ਧੰਨੇ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਅਤੇ ਭੋਜਨ ਛਕਿਆ ਪ੍ਰਭੂਜੀ ਦੇ ਦਰਸ਼ਨ ਪ੍ਰਾਪਤ ਕਰਕੇ ਧੰਨੇ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ । ਮਾਨੋ ਜਨਮਾਂ ਜਨਮਾਂ ਦੇ ਰੰਕ ਨੂੰ ਸਾਰੇ ਖਜ਼ਾਨਿਆਂ ਦੀ ਪ੍ਰਾਪਤੀ ਹੋ ਗਈ ਹੋਵੇ । ਪ੍ਰਭੂਕਿਰਪਾ ਦਾ ਸਦਕਾ ਧੰਨਾ ਆਤਮਗਿਆਨੀ ਅਤੇ ਪਰਮ ਪਦ ਦਾ ਅਧਿਕਾਰੀ ਬਣਿਆ ।

ਪ੍ਰਚੱਲਤ ਕਥਾ ਅਨੁਸਾਰ ਪ੍ਰਭੂਨੇ ਪ੍ਰੇਮ ਵੱਸ ਹੋਕੇ ਧੰਨੇ ਦਾ (ਖੂਹ) ਆਪ ਹੱਕਿਆ, ਗਊਆਂ ਮੱਝਾਂ ਚਾਰੀਆਂ ਅਤੇ ਹਲ ਵੀ ਵਾਹਿਆ । ਮਾਨੋਂ ਧੰਨੇ ਨੇ ਆਪਣੀ ਪ੍ਰੇਮਾ ਭਗਤੀ ਦਾ ਸਦਕਾ ਪ੍ਰਭੂਜੀ ਨੂੰ ਵੀ ਆਪਣੇ ਵੱਸ ਵਿਚ ਕਰ ਲਿਆ । ਜੇਹਾ ਕਿ ਗੁਰਬਾਣੀ ਵਿੱਚ ਲਿਖਿਆ ਹੈ :–

' ਤੂ ਭਗਤਾ ਕੈ ਵਸਿ ਭਗਤਾ ਤਾਣ ਤੇਰਾ ॥' ( ਪੰਨਾ ੯੬੨)

ਇਸ ਘਟਨਾ ਦੀ ਖਬਰ ਪਾ ਕੇ ਪੰਡਿਤ ਤ੍ਰਿਲੋਚਨ ਵੀ ਪ੍ਰਭੂਦਰਸ਼ਨਾਂ ਦੀ ਪ੍ਰਾਪਤੀ ਲਈ ਧੰਨੇ ਦੀਆਂ ਮਿੰਨਤਾਂ ਕਰਨ ਲੱਗਾ । ਧੰਨੇ ਨੇ ਪ੍ਰਭੂਜੀ ਕੋਲ ਪੰਡਤ ਨੂੰ ਵੀ ਦਰਸ਼ਨ ਦੇਣ ਵਾਸਤੇ ਬੇਨਤੀ ਕੀਤੀ ਪਰ ਪ੍ਰਭੂਜੀ ਨੇ ਦਰਸ਼ਨ ਨਾ ਦਿੱਤੇ ਕਿਉਂਕਿ ਪੰਡਤ ਤ੍ਰਿਲੋਚਨ ਦੀ ਭਗਤੀ ਸੱਚੀ ਨਾ ਹੋ ਕੇ ਰਵਾਇਤੀ ਸੀ । ਪ੍ਰਭੂ ਦਰਸ਼ਨਾਂ ਦੀ ਪ੍ਰਾਪਤੀ ਨਾ ਹੁੰਦੀ ਦੇਖ ਕੇ ਹੁਣ ਪੰਡਤ ਜੀ ਦਾ ਹਿਰਦਾ ਵੀ ਸ਼ੁੱਧ ਹੋ ਚੁੱਕਾ ਸੀ । ਮਨ ਵਿੱਚੋਂ ਹੰਕਾਰ ਦਾ ਪਹਾੜ ਢਹਿ ਚੁੱਕਾ ਸੀ ਅਤੇ ਪੂਰਨ ਰੂਪ ਵਿਚ ਪ੍ਰਭੂ ਦਾ ਸ਼ਰਣਾਗਤ ਬਣ ਚੁੱਕਾ ਸੀ ।

ਧੰਨੇ ਦੇ ਵਾਰ ਵਾਰ ਬੇਨਤੀ ਕਰਨ ਉਤੇ ਪ੍ਰਭੂਜੀ ਨੇ ਪੰਡਤ ਨੂੰ ਵੀ ਦਰਸ਼ਨ ਦੇਕੇ ਨਿਹਾਲ ਕੀਤਾ। ਇਸ ਪ੍ਰਸੰਗ ਨੂੰ ਭਾਈ ਗੁਰਦਾਸ ਜੀ ਆਪਣੀ ਵਾਰ ਵਿੱਚ ਇਸ ਤਰਾਂ ਲਿਖਦੇ ਹਨ :-

ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ ।
ਧੰਨੈ ਡਿੱਠਾ ਚਲਿਤ ਏਹੁ ਪੁੱਛੈ ਬਾਮ੍ਹਣ ਆਖ ਸੁਣਾਵੈ ।
ਠਾਕੁਰ ਦੀ ਸੇਵਾ ਕਰੈ ਜੋ ਇੱਛੈ ਸੋਈ ਫਲ ਪਾਵੈ ।
ਧੰਨਾ ਕਰਦਾ ਜੋਦੜੀ ਮੈ ਭੀ ਦੇਹ ਇਕ ਜੇ ਤੁਧੁ ਭਾਵੈ ।
ਪੱਥਰ ਇੱਕ ਪਲੇਟ ਕਰਿ ਦੇ ਧੰਨੈ ਨੋਂ ਗੈਲ ਛਡਾਵੈ ॥
ਠਾਕੁਰ ਨੋਂ ਨਾਵਾਲ ਕੈ ਛਾਹਿ ਰੋਟੀ ਲੈ ਭੋਗ ਚੜ੍ਹਾਵੈ ॥
ਹੱਥ ਜੋੜ ਮਿੰਨਤ ਕਰੈ ਪੈਰੀ ਪੈ ਪੈ ਬਹੁਤ ਮਨਾਵੈ ॥
ਹਉਂ ਭੀ ਮੂੰਹ ਨ ਜੁਠਾਲਸ਼ਾਂ ਤੂੰ ਰੁੱਠਾ ਮੈਂ ਕਿਹੁ ਨ ਸੁਖਾਵੈ ।
ਗੋਸਾਈ ਪਰਤੱਖ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ ।
ਭੋਲਾ ਭਾਉ ਗੋਬਿੰਦ ਮਿਲਾਵੈ ॥੧੩॥(ਵਾਰ ੧੦)

ਧੰਨਾ ਜੀ ਦੇ ਜੀਵਨ ਨਾਲ ਸਬੰਧਤ ਇੱਕ ਹੋਰ ਕਥਾ ਵੀ ਪ੍ਰਚੱਲਤ ਹੈ ਕਿ ਇੱਕ ਦਿਨ ਭਗਤ ਧੰਨਾ ਜ਼ੀ ਕਣਕ ਦਾ ਬੀਜ ਲੈ ਕੇ ਆਪਣੇ ਖੇਤ ਵਿੱਚ ਬੀਜਣ ਲਈ ਜਾ ਰਹੇ ਸਨ। ਰਸਤੇ ਵਿੱਚ ਉਹਨਾਂ ਨੂੰ ਕੁਝ ਸੰਤ ਜਨ ਮਿਲ ਪਏ। ਸੰਤ ਸੇਵੀ ਸੁਭਾਅ ਦਾ ਸਦਕਾ ਧੰਨਾ ਜੀ ਨੇ ਉਹ ਬੀਜ ਵਾਲੀ ਕਣਕ ਸੰਤਾਂ ਨੂੰ ਭਿਖਿਆ ਦੇ ਰੂਪ ਵਿੱਚ ਦੇ ਦਿੱਤੀ ਅਤੇ ਬਿਨਾਂ ਖੇਤ ਬੀਜੇ ਘਰ ਵਾਪਸ ਆ ਗਏ। ਪ੍ਰਚੱਲਤ ਕਥਾ ਅਨੁਸਾਰ ਭਗਤ ਧੰਨਾ ਜੀ ਦੇ ਖੇਤ ਵਿੱਚ ਬਿਨਾਂ ਬੀਜ ਤੋਂ ਹੀ ਕਣਕ ਪੈਦਾ ਹੋ ਗਈ ਅਤੇ ਖੇਤ ਹਰਿਆ ਭਰਿਆ ਹੋ ਗਿਆ। ਇਹ ਅਲੌਕਿਕ ਚਮਤਕਾਰ ਦੇਖਕੇ ਧੰਨਾ ਜੀ ਦੀ ਸ਼ਰਧਾ ਅਤੇ ਪ੍ਰੇਮ ਪ੍ਰਭੂ ਲਈ ਹੋਰ ਵੀ ਪੱਕੇ ਹੋ ਗਏ।

ਹੁਣ ਧੰਨਾ ਜੀ ਪੂਰਨ ਤੌਰ ਤੇ ਰੱਬੀ ਰੰਗ ਵਿੱਚ ਰੰਗੇ ਜਾ ਚੁੱਕੇ ਸਨ। ਉਹ ਅੱਠੇ ਪਹਿਰ ਪ੍ਰਭੂਦਾ ਜਸ ਗਾਉਂਦੇ ਹੋਏ ਅਨੰਦ ਮਈ ਸਾਗਰ ਵਿੱਚ ਲਿਵਲੀਨ ਰਹਿੰਦੇ ਸਨ। ਇਸੇ ਅਨੰਦ ਵਿੱਚ ਰੱਤੇ ਉਹ ਬਾਣੀ ਦਾ ਉਚਾਰਨ ਕਰਕੇ ਜਿਗਿਆਸੂ ਜਨਾਂ ਨੂੰ ਸੁਣਾਇਆ ਕਰਦੇ ਸਨ। ਹੁਣ ਧੰਨਾ ਜੀ ਇੱਕ ਸਧਾਰਨ ਵਿਅਕਤੀ ਨਾ ਹੋ ਕਰਕੇ ਪ੍ਰਭੂਭਗਤੀ ਦਾ ਸਦਕਾ ਇੱਕ ਭਗਤ ਦੀ ਸੰਗਿਆ ਪ੍ਰਾਪਤ ਕਰ ਚੁੱਕੇ ਸਨ। ਸਥਾਨਕ ਲੋਕ ਉਹਨਾਂ ਨੂੰ ਭਗਤ ਧੰਨਾ ਜੀ ਦੇ ਨਾਂ ਕਰਕੇ ਹੀ ਜਾਣਨ ਲੱਗ ਪਏ ਸਨ।

## ਸ੍ਰੀ ਗੁਰੂਗ੍ਰੰਥ ਸਾਹਿਬ'ਚ ਦਰਜ ਭਗਤ ਧੰਨਾ ਜੀ ਦੀ ਬਾਣੀ ਦਾ ਵੇਰਵਾ :-

ਜਿਵੇਂ ਕਿ ਉਪੱਰ ਦੱਸੇ ਅਨੁਸਾਰ ਪ੍ਰਭੂਦੇ ਸੱਚੇ ਭਗਤ, ਹਠ – ਜੋਗੀ, ਪ੍ਰਭੂਪ੍ਰਤੀ ਅਟੁੱਟ ਸ਼ਰਧਾ ਅਤੇ ਵਿਸ਼ਵਾਸ ਦੇ ਮਾਲਕ ਭਗਤ ਧੰਨਾ ਜੀ ਬਾਣੀ ਦੇ ਰਚਇਤਾ ਵੀ ਰਹੇ। ਉਹਨਾਂ ਦੁਆਰਾ ਰਚਿਤ ਬਾਣੀ ਦੇ ਤਿੰਨ ਸ਼ਬਦ ਸ੍ਰੀ ਗੁਰੂਗ੍ਰੰਥ ਸਹਿਬ ਜੀ ਵਿੱਚ ਦਰਜ ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

1. ਆਸਾ ਬਾਣੀ ਭਗਤ ਧੰਨੇ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨ ਮਨ ਧਨ ਨਹੀ ਧੀਰੇ ॥ਲਾਲਚ ਬਿਖੁ ਕਾਮ ਲੁਬਧ ਰਾਤਾ ਮਨ ਬਿਸਰੇ ਪ੍ਰਭ ਹੀਰੇ ॥੧॥ਰਹਾਉ ॥ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ ॥ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥੧॥ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥੪॥੧॥

(ਪੰਨਾ ੪੮੭)

**ਕਠਿਨ ਪਦ ਅਰਥ** :- ਬਿਲਾਨੇ-ਬੀਤ ਗਏ , ਨਹੀਂ ਧੀਰੇ–ਨਹੀਂ ਟਿਕਦੇ , ਬਉਰੇ – ਪਾਗਲ,ਪ੍ਰਭ ਹੀਰੇ – ਪ੍ਰਭੂਰੂਪੀ ਹੀਰਾ, ਤ੍ਰਿਪਤਿ ਅਘਾਨੇ–ਰੱਜ ਗਏ, ਤਸੱਲੀ ਹੋ ਗਈ

2. ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥ ਜੇ ਧਾਵਹਿ ਬ੍ਰਹਿਮੰਡ ਖੰਡ ਕਉ ਕਰਤਾ ਕਰੈ ਸੋ ਹੋਈ ॥੧॥ਰਹਾਉ॥ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥ਦੇਇ ਅਹਾਰ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥ਕੁੰਮੀ ਜਲ ਮਾਂਹਿ ਤਨ ਤਿਸ ਬਾਹਰਿ ਪੰਖ ਖੀਰ ਤਿਨ ਨਾਹੀ ॥ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖ ਮਨ ਮਾਹੀ ॥੨॥ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥ਕਹੈ ਧੰਨਾ ਪੂਰਨ ਤਾਹੂਕੋ ਮਤ ਰੇ ਜੀਅ ਡਰਾਹੀ ॥੩॥੩॥

(ਪੰਨਾ ੪੮੮)

**ਕਠਿਨ ਪਦ ਅਰਥ** :- ਦਮੋਦਰ - ਪ੍ਰਭੂ, ਬਿਬਹਿ - ਦੂਸਰਾ,ਧਾਵਹਿ - ਭੱਜਾ ਫਿਰੇ, ਜਨਨੀ ਕੇਰੇ ਉਦਰ ਉਦਕ ਮਹਿ - ਮਾਤਾ ਦੇ ਗਰਭ ਦੇ ਪਾਣੀ ਵਿੱਚ , ਪਿੰਡ - ਸਰੀਰ , ਕੁੰਮੀ - ਕੱਛੂਕੁੰਮੀ , ਖੀਰ - ਦੁਧ , ਪਾਖਣਿ ਕੀਟੁ - ਪੱਥਰ ਵਿਚ ਕੀੜਾ, ਧੰਨਾ ॥

3. ਗੋਪਾਲ ਤੇਰਾ ਆਰਤਾ ॥ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ਰਹਾਉ ॥ਦਾਲਿ ਸੀਧਾ ਮਾਗਉ ਘੀਉ ॥ਹਮਰਾ ਖੁਸੀ ਕਰੈ ਨਿਤ ਜੀਉ ॥ਪਨੀਆ ਛਾਦਨੁ ਨੀਕਾ ॥ਅਨਾਜੁ ਮਗਉ ਸਤ ਸੀ ਕਾ ॥੧॥ਗਊਭੈਸ ਮਗਉ ਲਾਵੇਰੀ ॥ਇਕ ਤਾਜਨਿ ਤੁਰੀ ਚੰਗੇਰੀ ॥ਘਰ ਕੀ ਗੀਹਨਿ ਚੰਗੀ ॥ਜਨੁ ਧੰਨਾ ਲੇਵੈ ਮੰਗੀ ॥੨॥੪॥ (ਰਾਗ ਧਨਾਸਰੀ, ਪੰਨਾ ੬੯੫)

**ਕਠਿਨ ਪਦ ਅਰਥ :-** ਗੋਪਾਲ – ਹੇ ਪ੍ਰਿਥਵੀ ਦੇ ਮਾਲਕ, ਆਰਤਾ - ਆਰਤੀ, ਸੀਧਾ - ਆਟਾ ਆਦਿ ਰਸੋਈ ਦਾ ਸਮਾਨ, ਪਨੀਆ - ਜੁੱਤੀ (ਜੋੜਾ) , ਛਾਦਨ - ਕੱਪੜਾ , ਲਾਵੇਰੀ - ਦੁੱਧਦੇਣ ਵਾਲੀ , ਤਾਜਨਿ ਤੁਰੀ - ਚੰਗੀ ਅਰਬੀ ਘੋੜੀ, ਗੀਹਨਿ - ਇਸਤ੍ਰੀ ।

## ਗੁਰਦੁਆਰਾ ਭਗਤ ਧੰਨਾ ਜੀ ਦੀ ਕਾਰਸੇਵਾ ਅਤੇ ਪ੍ਰਬੰਧ :-

ਪਿੰਡ ਧੂੰਆਂ ਤੋਂ ਉੱਤਰ – ਪੂਰਬ ਵੱਲ ਇੱਕ ਕਿਲੋਮੀਟਰ ਦੀ ਦੂਰੀ ਉਤੇ ਭਗਤ ਧੰਨਾ ਜੀ ਦਾ ਇਹ ਮਹਾਨ ਇਤਿਹਾਸਕ ਸਥਾਨ ਸੁਭਾਇਮਾਨ ਹੈ । ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਧੰਨਾ ਜੀ ਇੱਕ ਜ਼ਿਮੀਦਾਰ ਘਰਾਣੇ ਨਾਲ ਸੰਬੰਧ ਰੱਖਦੇ ਸਨ ਅਤੇ ਖੇਤੀ ਬਾੜੀ ਕਰਦੇ ਸਨ । ਉਨ੍ਹਾਂ ਦੀ ਅਪਣੀ ਜ਼ਮੀਨ ਵਿੱਚ ਉਹ ਪੁਰਾਣਾ ਖੂਹ ਅੱਜ ਵੀ ਮੌਜੂਦ ਹੈ ਜਿਸਦੇ ਹਰਟ ਨੂੰ ਪ੍ਰਭੂਨੇ ਪ੍ਰਗਟ ਹੋ ਕੇ ਆਪ ਹੱਕਿਆ ਸੀ । ਇਸਦੇ ਨਾਲ ਹੀ ਇੱਕ ਛੋਟਾ ਜਿਹਾ ਪੁਰਾਣਾ ਮੰਦਰ ਵੀ ਬਣਿਆ ਹੋਇਆ ਹੈ । ਜਿੱਥੇ ਇਸ ਪਾਵਨ ਧਰਤੀ ਨੂੰ ਪ੍ਰਭੂ ਅਤੇ ਪ੍ਰਭੂਦੇ ਮਹਾਨ ਭਗਤ ਧੰਨਾ ਜੀ ਦੀ ਚਰਨ–ਛੋਹ ਪ੍ਰਾਪਤ ਹੋਣ ਦਾ ਮਾਣ ਪ੍ਰਾਪਤ ਹੈ ਉਥੇ ਇਹ ਅਸਥਾਨ ਕੁਦਰਤੀ ਤੌਰ ਤੇ ਵੀ ਬੜਾ ਰਮਣੀਕ ਹੈ । ਅਸਥਾਨ ਦੇ ਚੜ੍ਹਦੇ ਪਾਸੇ ਕੁੱਝ ਦੂਰੀ ਉਤੇ ਸਥਿਤ ਪਹਾੜੀਆਂ ਇਸਦੀ ਪ੍ਰਕਿਤਕ ਸੁੰਦਰਤਾ ਵਿੱਚ ਵਾਧਾ ਕਰਦੀਆਂ ਹਨ । ਨਹਿਰੀ ਪਾਣੀ ਦੁਆਰਾ ਸਰ – ਸਬਜ਼ ਇਲਾਕੇ ਅਤੇ ਸ਼ਾਂਤਮਈ ਵਾਤਾਵਰਣ ਵਿੱਚ ਭਗਤ ਧੰਨਾ ਜੀ ਦਾ ਇਹ ਅਸਥਾਨ ਸੋਭਾ ਪਾ ਰਿਹਾ ਹੈ । ਸਦੀਆਂ ਤੋਂ ਅਣਗੌਲੇ ਪਏ ਇਸ ਮਹਾਨ ਇਤਿਹਾਸਕ ਸਥਾਨ ਦੀ ਕਾਰਸੇਵਾ ਅੱਜਕਲ੍ਹ , ਸੱਚਖੰਡ ਵਾਸੀ ਸ੍ਰੀ ਮਾਨ ਸੰਤ ਬਾਬਾ ਤਾਰਾ ਸਿੰਘ ਜੀ ਸਰਹਾਲੀ ਵਾਲਿਆਂ ਤੋਂ ਵਰੋਸਾਏ ਗੁਰੂਘਰ ਦੇ ਮਹਾਨ ਸੇਵਕ ਜਥੇਦਾਰ ਸੰਤ ਬਾਬਾ ਲੱਖਾ ਸਿੰਘ ਜੀ ਅਤੇ ਸੰਤ ਬਾਬਾ ਬਲਵਿੰਦਰ ਸਿੰਘ ਜੀ ਕੋਟਾ (ਰਾਜਸਥਾਨ) ਵਾਲੇ ਕਰਵਾ ਰਹੇ ਹਨ । ਗੁਰਦੁਆਰਾ ਸਾਹਿਬ ਦੀ ਤਿੰਨ ਮੰਜ਼ਲੀ ਇਮਾਰਤ ਦੀ ਕਾਰ ਸੇਵਾ ਜਾਰੀ ਹੈ । ਦਰਸ਼ਨਾਂ ਲਈ ਆਉਂਦੇ ਸਰਧਾਲੂਆਂ ਵਾਸਤੇ 24 ਘੰਟੇ ਗੁਰੂ ਦਾ ਲੰਗਰ ਚੱਲਦਾ ਹੈ ।

ਲੰਗਰ ਹਾਲ, ਦੀਵਾਨ ਹਾਲ ਅਤੇ ਸੰਗਤਾਂ ਲਈ ਰਿਹਾਇਸ਼ੀ ਇਮਾਰਤ ਦੀ ਸੇਵਾ ਸਕੀਮ – ਅਧੀਨ ਹੈ। ਦਰਬਾਰ ਸਾਹਿਬ ਦੇ ਨੇੜੇ 5 ਕੁ ਕਮਰੇ ਬਣ ਚੁੱਕੇ ਹਨ। ਜਿਨ੍ਹਾਂ ਨੂੰ ਅਜੇ ਰਿਹਾਇਸ਼ ਅਤੇ ਲੰਗਰ ਦੀ ਸੇਵਾ ਲਈ ਵਰਤਿਆਂ ਜਾਂਦਾ ਹੈ। ਸ੍ਰੀ ਮਾਨ ਸੰਤ ਬਾਬਾ ਲੱਖਾ ਸਿੰਘ ਜੀ ਵਲੋਂ ਇਸ ਅਸਥਾਨ ਦਾ ਮੁੱਖ ਸੇਵਾਦਾਰ ਬਾਬਾ ਸ਼ੇਰ ਸਿੰਘ ਜੀ ਨੂੰ ਥਾਪਿਆ ਹੋਇਆ ਹੈ। ਜੋ ਬੜੀ ਮਿਹਨਤ ਅਤੇ ਲਗਨ ਨਾਲ ਗੁਰਦੁਆਰਾ ਸਾਹਿਬ ਦੀ ਸੇਵਾ ਨਿਭਾ ਰਹੇ ਹਨ। ਗੁਰਦੁਆਰੇ ਨੂੰ ਕੁੱਝ ਜ਼ਮੀਨ ਵੀ ਹੈ ਜਿਸ ਵਿੱਚ ਸੇਵਾਦਾਰ ਆਪ ਖੇਤੀਬਾੜੀ ਕਰਦੇ ਹਨ ਅਤੇ ਦੁੱਧ ਦੀ ਲੋੜ ਦੀ ਪੂਰਤੀ ਲਈ ਕੁੱਝ ਮੱਝਾਂ ਤੇ ਗਾਵਾਂ ਵੀ ਪਾਲੀਆ ਹੋਈਆਂ ਹਨ।

ਪਿੰਡ ਧੂਆਂ ਵਿੱਚ ਭਾਵੇਂ ਸਿੱਖਾਂ ਦਾ ਕੋਈ ਵੀ ਘਰ ਨਹੀਂ ਹੈ ਪਰ ਪਿੰਡ ਦੇ ਲੋਕ ਅਤੇਪੰਚਾਇਤ ਇਸ ਪਾਵਨ ਸਥਾਨ ਪ੍ਰਤੀ ਪੂਰੀ ਸ਼ਰਧਾ ਰੱਖਦੇ ਹੋਏ ਅਪਣਾ ਪੂਰਾ ਸਹਿਯੋਗ ਦੇ ਰਹੇ ਹਨ। ਦੇਸ਼ ਵਿਦੇਸ਼ ਤੋਂ ਦਰਸ਼ਨਾਂ ਲਈ ਆਉਂਦੇ ਸ਼ਰਧਾਲੂ ਤਨ, ਮਨ ਤੇ ਧਨ ਦੁਆਰਾ ਇਸ ਅਸਥਾਨ ਦੀ ਸੇਵਾ ਕਰਦੇ ਹਨ। ਆਮ ਤੌਰ ਤੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨਾਂ ਨੂੰ ਜਾਣ–ਆਉਂਣ ਵਾਲੀਆਂ ਸੰਗਤਾਂ ਇਸ ਅਸਥਾਨ ਦੇ ਦਰਸ਼ਨ ਕਰਕੇ ਅਤੇ ਲੰਗਰ ਛਕ ਕੇ ਹੀ ਅੱਗੇ ਜਾਂਦੀਆਂ ਹਨ।

ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਵਿਸ਼ਾਲ ਨਗਰ ਕੀਰਤਨ ਭਾਵੇਂ ਅਰੰਭ ਤਾਂ ਭਗਤ ਪੀਪਾ ਜੀ ਦੇ ਅਸਥਾਨ ( ਗਾਗਰੌਨ ਗੜ੍ਹ) ਤੋਂ ਹੋਇਆ ਸੀ। ਪਰ ਮੁੱਖ ਰੂਪ ਵਿੱਚ ਭਗਤ ਧੰਨਾ ਜੀ ਦੇ ਇਸੇ ਪਾਵਨ ਅਸਥਾਨ ਉਤੇ ਸੰਗਤਾਂ ਦਾ ਭਾਰੀ ਇਕੱਠ ਹੋਇਆ ਸੀ ਅਤੇ ਭਾਰੀ ਦੀਵਾਨ ਸਜਾਇਆ ਗਿਆ ਸੀ। ਗੁਰੂਦੇ ਅਤੁੱਟ ਲੰਗਰ ਵਰਤੇ ਸਨ। ਇਥੋਂ ਹੀ ਸ੍ਰੀ ਅੰਮ੍ਰਿਤਸਰ ਸਾਹਿਬ ਲਈ ਵਿਸ਼ਾਲ ਨਗਰ ਕੀਰਤਨ ਅੱਗੇ ਰਵਾਨਾ ਹੋਇਆ ਸੀ। ਜਿਸਦਾ ਪ੍ਰਬੰਧ ਸੰਤ ਬਾਬਾ ਲੱਖਾ ਸਿੰਘ ਜੀ (ਕਾਰ ਸੇਵਾ ਵਾਲੇ), ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ : ਗੁਰਦੇਵ ਸਿੰਘ ਜੀ ਬਾਦਲ ਨੇ ਸਥਾਨਕ ਸੰਗਤਾਂ ਦੇ ਸਹਿਯੋਗ

ਨਾਲ ਕੀਤਾ ਸੀ। ਬਾਬਾ ਲੱਖਾ ਸਿੰਘ ਜੀ ਦੇ ਕਹਿਣ ਅਨੁਸਾਰ ਸੰਗਤਾਂ ਦੇ ਸਹਿਯੋਗ ਨਾਲ ਉਪਰੋਕਤ ਵਰਣਿਤ ਭਵਨਾਂ ਦੀ ਉਸਾਰੀ ਜਲਦੀ ਹੀ ਮੁਕੰਮਲ ਕੀਤੀ ਜਾਵੇਗੀ।

## ਇਸ ਅਸਥਾਨ ਪ੍ਰਤੀ ਸਥਾਨਕ ਲੋਕਾਂ ਦੀ ਸ਼ਰਧਾ ਅਤੇ ਵਿਸ਼ਵਾਸ਼ :-

ਭਾਵੇਂ ਸ੍ਰੀ ਗੁਰੂਗ੍ਰੰਥ ਸਾਹਿਬ ਜੀ ਵਿੱਚ ਦਰਜ ਭਗਤ ਧੰਨਾ ਜੀ ਦੀ ਬਾਣੀ ਦੁਆਰਾ ਸਿੱਖ ਸੰਗਤਾਂ ਤਾਂ ਭਗਤ ਜੀ ਦੀ ਮਹਿਮਾ ਤੋਂ ਜਾਣੂੰ ਹਨ ਹੀ। ਇਸ ਤੋਂ ਇਲਾਵਾ ਸਥਾਨਕ ਲੋਕ ਵੀ ਇਸ ਅਸਥਾਨ ਅਤੇ ਧੰਨਾ ਜੀ ਪ੍ਰਤੀ ਆਪਣੀ ਪੂਰਨ ਸ਼ਰਧਾ ਤੇ ਵਿਸ਼ਵਾਸ਼ ਰੱਖਦੇ ਹਨ।

ਦਾਸ (ਲੇਖਕ) ਦੀ ਉਹਨਾਂ ਲੋਕਾਂ ਨਾਲ ਹੋਈ ਆਪਣੀ ਨਿੱਜੀ ਗੱਲਬਾਤ ਦੁਆਰਾ ਲੋਕਾਂ ਨੇ ਦੱਸਿਆ ਕਿ ਇਸ ਇਲਾਕੇ ਦੇ ਲੋਕ ਅਸਥਾਨ ਦੇ ਚੌਗਿਰਦੇ ਦੀ ਜਮੀਨ ਨੂੰ ਅਤਿ ਪਵਿੱਤਰ ਮੰਨਦੇ ਹਨ ਅਤੇ ਇਸ ਜ਼ਮੀਨ ਵਿੱਚ ਮਲ-ਮੂਤਰ ਤਿਆਗਣ ਤੋਂ ਪਰਹੇਜ਼ ਕਰਦੇ ਹਨ। ਭਗਤ ਧੰਨਾ ਜੀ ਦੇ ਇਨ੍ਹਾਂ ਖੇਤਾਂ ਦੀ ਮਿੱਟੀ ਨੂੰ ਪਵਿੱਤਰ ਮੰਨ ਕੇ ਲੋਕ ਆਪਣੇਂ ਖੇਤਾਂ ਵਿੱਚ ਪਾਉਂਦੇ ਹਨ ਅਤੇ ਇਹ ਵਿਸ਼ਵਾਸ਼ ਕਰਦੇ ਹਨ ਕਿ ਅਜਿਹਾ ਕਰਨ ਨਾਲ ਉਨ੍ਹਾਂ ਦੇ ਖੇਤ ਚੰਗੀ ਫਸਲ ਦੇਂਦੇ ਹਨ ਅਤੇ ਫਸਲਾਂ ਬੀਮਾਰੀਆਂ ਤੋਂ ਵੀ ਬਚ ਜਾਂਦੀਆਂ ਹਨ।ਕਈ ਬੀਮਾਰ ਲੋਕ ਸ਼ਰਧਾ ਵੱਸ ਹੋਕੇ ਇਸ ਮਿੱਟੀ ਨੂੰ ਦਵਾਈ ਰੂਪ ਮੰਨ ਕੇ ਇਸਦਾ ਸੇਵਨ (ਲੇਪ ਆਦਿਕ ਲਈ ) ਵੀ ਕਰ ਲੈਂਦੇ ਹਨ। ਤਰਕ ਕਰਨ ਉੱਤੇ ਉਹ ਵੱਡੇ ਵਿਸ਼ਵਾਸ਼ ਸਹਿਤ ਆਖਦੇ ਹਨ ਕਿ ਜਿਸ ਧਰਤੀ ਉੱਤੇ ਪ੍ਰਭੂ ਆਪ ਪਰਗਟ ਹੋ ਕੇ ਵਿਚਰੇ ਹੋਣ ਉਸ ਮਿੱਟੀ ਤੋਂ ਪਵਿੱਤਰ ਵਸਤੂ ਹੋਰ ਕੀ ਹੋ ਸਕਦੀ ਹੈ। ਭਾਂਵੇਂ ਗੁਰਮਤਿ ਨਾਲ ਇਨ੍ਹਾਂ ਗੱਲਾਂ ਦਾ ਕੋਈ ਸਬੰਧ ਨਹੀਂ ਅਤੇ ਇਸ ਨੂੰ ਅੰਧ ਵਿਸ਼ਵਾਸ਼ ਵੀ ਕਿਹਾ ਜਾ ਸਕਦਾ ਹੈ ਪਰੰਤੂਫਿਰ ਵੀ ਇਹ ਸਭ ਕੁੱਝ ਭਗਤ ਧੰਨਾ ਜੀ ਦੇ ਅਸਥਾਨ ਪ੍ਰਤੀ ਇਨ੍ਹਾਂ ਲੋਕਾਂ ਕੀ ਸ਼ਰਧਾ ਅਤੇ ਵਿਸ਼ਵਾਸ਼ ਦਰਸਾਉਂਦਾ ਹੈ। ਜਿਸ ਵਿਸ਼ਵਾਸ਼ ਨੂੰ ਲੋਕਾਂ ਨੇ ਸਦੀਆਂ ਤੋਂ ਜਿੰਦਾ ਰੱਖਿਆ ਹੋਇਆ ਹੈ।

# ਸੰਤ ਬਾਬਾ ਲੱਖਾ ਸਿੰਘ ਜੀ ਦੁਆਰਾ ਸੰਚਾਲਿਤ ਸੇਵਾਂਵਾਂ ਦਾ ਵੇਰਵਾ :–

ਜਥੇਦਾਰ ਸ੍ਰੀ ਮਾਨ ਸੰਤ ਬਾਬਾ ਲੱਖਾ ਸਿੰਘ ਜੀ ਦੀ ਸੁਪ੍ਰਸਤੀ ਹੇਠ ਉਨ੍ਹਾਂ ਦੇ ਸਹਿਯੋਗੀ ਜਥੇਦਾਰਾਂ ਦੇ ਸਹਿਯੋਗ ਦੁਆਰਾਂ ਰਾਜਸਥਾਨ , ਗੁਜਰਾਤ ਅਤੇ ਪੰਜਾਬ ਵਿੱਚ ਅਨੇਕਾਂ ਇਤਿਹਾਸਕ ਅਸਥਾਨਾਂ ਦੀ ਕਾਰ ਸੇਵਾ ਚੱਲ ਰਹੀ ਹੈ। ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :–

- ਗੁਰਦੁਆਰਾ ਅਗੰਮਗੜ੍ਹ ਸਾਹਿਬ , ਪਿੰਡ ਬੜਗਾਂਵ ਜ਼ਿਲ੍ਹਾ ਕੋਟਾ(ਰਾਜਸਥਾਨ)
- ਗੁਰਦੁਆਰਾ ਭਗਤ ਧੰਨਾ ਜੀ , ਪਿੰਡ ਧੂੰਆਂ ਕਲਾਂ ਜ਼ਿਲ੍ਹਾ ਟੌਂਕ (ਰਾਜਸਥਾਨ)
- ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ , ਬਗੌਰ ਸਾਹਿਬ ਜ਼ਿਲ੍ਹਾ ਭੀਲਵਾੜਾ (ਰਾਜਸਥਾਨ)
- ਗੁਰਦੁਆਰਾ ਸ੍ਰੀ ਗੁਰੂਨਾਨਕ ਦੇਵ ਜੀ ਪੁਸ਼ਕਰ ਜ਼ਿਲ੍ਹਾ ਅਜਮੇਰ (ਰਾਜਸਥਾਨ)
- ਗੁਰਦੁਆਰਾ ਸ਼ਹੀਦ ਭਾਈ ਸੁੱਖਾ ਸਿੰਘ ਜੀ ਤੇ ਭਾਈ ਮਹਿਤਾਬ ਸਿੰਘ ਜੀ, ਹਨੂੰਮਾਨਗੜ੍ਹ (ਰਾਜਸਥਾਨ)
- ਗੁਰਦੁਆਰਾ ਚਾਦਰ ਸਾਹਿਬ ਪਾਤਸ਼ਾਹੀ ਪਹਿਲੀ , ਬੜੌਚ (ਗੁਜਰਾਤ)
- ਗੁਰਦੁਆਰਾ ਨਾਨਕ ਵਾੜੀ ਪਾਤਸ਼ਾਹੀ ਪਹਿਲੀ , ਬੜੌਦਾ (ਗੁਜਰਾਤ)
- ਗੁਰਦੁਆਰਾ ਸ੍ਰੀ ਗੁਰੂਨਾਨਕ ਦੇਵ ਜੀ ਲਖਪਤ ਜ਼ਿਲ੍ਹਾ ਭੁਜ (ਗੁਜਰਾਤ)

- ਗੁਰਦੁਆਰਾ ਭਾਈ ਮੋਹਕਮ ਸਿੰਘ ਜੀ ਦੁਆਰਕਾ (ਗੁਜਰਾਤ)
- ਗੁਰਦੁਆਰਾ ਮਹਾਂ ਪੁਰਖਾਂ ਦੇ ਝੰਡੇਰ , ਨੇੜੇ ਗੋਇੰਦਵਾਲ ਸਾਹਿਬ (ਪੰਜਾਬ)
- ਗੁਰੂਨਾਨਕ ਪਬਲਿਕ ਸਕੂਲ ਕੋਟਾ (ਰਾਜਸਥਾਨ) ਦੀ ਕਾਰ ਸੇਵਾ (ਗੁਰੂ ਨਾਨਕ ਵੈਲਫੇਅਰ ਟ੍ਰਸਟ ਕੋਟਾ (ਰਾਜਸਥਾਨ) ਦੁਆਰਾ ।

ਪੁਸਤਕ ਮਿਲਣ ਦਾ ਪਤਾ :-

ਜਥੇਦਾਰ ਸੰਤ ਬਾਬਾ ਲੱਖਾ ਸਿੰਘ ਜੀ ਅਤੇ ਸੰਤ ਬਾਬਾ ਬਲਵਿੰਦਰ ਸਿੰਘ ਜੀ
ਗੁਰਦੁਆਰਾ ਅਰੰਮਗੜ੍ਹ ਸਾਹਿਬ ਬੜਗਾਂਵ ਜਿਲ੍ਹਾ ਕੋਟਾ (ਰਾਜਸਥਾਨ)
ਫੋਨ – 0744-2371435, 2371908

ਨੋਟ : ਤੀਸਰਾ ਸੰਸਕਰਣ, (ਸੁਧਾਈ ਕਰਕੇ) ਅਪ੍ਰੈਲ 2012 ਕਾਪੀ 1000



ੴ ਸਤਿਗੁਰ ਪ੍ਰਸਾਦਿ ॥



# ਗੁਰਦੁਆਰਾ ਸ਼੍ਰੋਮਣੀ ਭਗਤ ਧੰਨਾ ਜੀ



ਪਿੰਡ ਧੂੰਆਂ ਕਲਾ ਜਿਲ੍ਹਾ ਟੋਂਕ (ਰਾਜਸਥਾਨ)

ਦੀ

## ਕਾਰ ਸੇਵਾ

ਬਾਬਾ ਲੱਖਾ ਸਿੰਘ ਜੀ, ਦੀ ਦੇਖ ਰੇਖ ਵਿਚ ਹੋ ਰਹੀ ਹੈ ।

ਬਾਬਾ ਲੱਖਾ ਸਿੰਘ ਜੀ, ਗੁਰਦੁਆਰਾ ਅਗੰਮਗੜ੍ਹ, ਕੋਟਾ (ਰਾਜਸਥਾਨ) ਵਾਲੇ

Tel. : 0744-2371435 Mobile : 94141-90215

ਗੁਰਦੁਆਰਾ ਅਗੰਮਗੜ੍ਹ ਸਾਹਿਬ ਬੜਗਾਂਵ ਕੋਟਾ

# ਗੁਰਦੁਆਰਾ ਭਗਤ ਧੰਨਾ ਜੀ



ਪਿੰਡ ਧੂੰਆਂ ਕਲਾ ਜ਼ਿਲ੍ਹਾ ਟੋਂਕ (ਰਾਜਸਥਾਨ)

मुद्रक : नवजोत प्रिन्टर्स प्रा. लि., कोटा दूरभाष : 0744-2390568